ਜਦੋਂ ਮੈਂ ਕੁੱਝ ਲੋਕਾਂ ਨੂੰ ਇੱਕ ਭਰਮ ਫੈਲਾਉਂਦੇ ਹੋਏ ਸੁਣਿਆਂ।

ਇਸ ਗੱਲ ਦਾ ਪਸੇ-ਮੰਜਰ, ਜਦੋਂ ਅਸੀਂ ਕੁੱਝ ਲੋਕਾਂ ਤੱਕ ਕੁਰਆਨ ਅਤੇ ਹਦੀਸ ਦੀਆਂ ਦਲੀਲਾਂ ਨਾਲ, ਸਹੀ ਇਸਲਾਮ ਅਤੇ ਮਨਹਜ ਏ ਸਲਫ਼ ਦੀ ਗੱਲ ਪਹੁੰਚਾਈ ਤਾਂ ਸੁਨਣ ਵਾਲਿਆਂ ਵਿੱਚੋਂ ਕੁੱਝ ਨੇ ਇਹਨਾਂ ਤੇ ਗੌਰ ਕੀਤਾ ਅਤੇ ਉਹਨਾਂ ਨੇ ਇਸ ਤਰ੍ਹਾਂ ਜਾਹਿਰ ਕੀਤਾ ਜਿਵੇਂ ਕਿ ਉਹ ਇਸਨੂੰ ਹੱਕ ਅਤੇ ਸੱਚ ਸਮਝ ਚੁੱਕੇ ਹੋਣ, ਤੇ ਗੁੰਮਰਾਹ ਫ਼ਿਰਕਿਆਂ ਦੇ ਆਗੂਆਂ ਨੂੰ ਆਪਣੀ ਪਾਰਟੀ ਦੀ ਗਿਣਤੀ ਘੱਟ ਹੋਣ ਦੀ ਫਿਕਰ ਪਈ, ਅਤੇ ਉਹਨਾਂ ਨੇ ਆਪਣੇ ਹਵਾਰੀਆਂ ਨੂੰ ਕਿਸੇ ਹੀਲੇ ਬਹਾਨੇ ਆਪਣੇ ਨਾਲ ਜੋੜੀ ਰੱਖਣ ਲਈ ਇਹ ਭਰਮ ਫੈਲਾਉਣਾ ਸ਼ੁਰੂ ਕਰ ਦਿੱਤਾ ਕਿ ਹਦੀਸਾਂ ਤਾਂ ਸਾਡੇ ਕੋਲ ਵੀ ਹਨ, ਪਰ ਇਹ ਅਹਿਲੇ ਹਦੀਸ ਸਾਡੀਆਂ ਹਦੀਸਾਂ ਨੂੰ ਜ਼ਈਫ਼ (ਕਮਜ਼ੋਰ) ਆਖ ਦਿੰਦੇ ਹਨ ਅਤੇ ਆਪਣੇ ਮਸਲੇ ਵਾਲੀ ਹਦੀਸ ਨੂੰ ਸਹੀ ਆਖ ਦਿੰਦੇ ਹਨ।

ਇਸ ਮਾਮਲੇ ਨੂੰ ਸਮਝਣ ਤੋਂ ਪਹਿਲਾਂ ਇੱਕ ਜਰੂਰੀ ਗੱਲ ਸਮਝ ਲਵੋ
ਅਤੇ ਇਹ ਇਸ ਤਰ੍ਹਾਂ ਦੀ ਗੱਲ ਹੈ ਕਿ ਦੁਨੀਆ ਦਾ ਹਰ ਅਕਲਮੰਦ ਇਨਸਾਨ ਇਸਦੇ ਸਹੀ ਹੋਣ ਦੀ ਗਵਾਹੀ ਦੇਵੇਗਾ। (ਇੰਸ਼ਾਅੱਲ੍ਹਾ)
ਉਹ ਗੱਲ ਇਹ ਹੈ ਕਿ ਹਰ ਕਿੱਤੇ (ਕੰਮ, ਇਲਮ, ਵਿਗਿਆਨ) ਦੇ ਕੁੱਝ ਮਾਹਿਰ ਹੁੰਦੇ ਹਨ। ਭਾਂਵੇ ਉਹ ਕਿੱਤਾ ਕਿਸੇ ਵੀ ਖੇਤਰ ਨਾਲ ਜੁੜਿਆ ਹੋਵੇ, ਕੁੱਝ ਲੋਕ ਉਸਦੇ ਵਿੱਚ ਬਹੁਤ ਲੰਬਾ ਸਮਾਂ ਗਿਆਨ ਹਾਸਿਲ ਕਰਨ, ਫਿਰ ਉਸ ਗਿਆਨ ਨੂੰ ਪ੍ਰੈਕਟੀਕਲੀ ਕਰਨ ਤੋਂ ਬਾਅਦ ਉਸਦੇ ਮਾਹਿਰ ਬਣ ਜਾਂਦੇ ਹਨ।
ਅਤੇ ਉਸ ਕਿੱਤੇ ਬਾਰੇ, ਉਸ ਮਾਹਿਰ ਦੀ ਗੱਲ ਬਾਕੀ ਲੋਕਾਂ ਦੇ ਮੁਕਾਬਲੇ ਵਜ਼ਨੀ ਹੁੰਦੀ ਹੈ। ਅਤੇ ਆਮ ਲੋਕ ਵੀ ਅਣਜਾਣ ਦੀ ਬਜਾਇ ਉਸ ਮਾਹਿਰ ਤੇ ਹੀ ਜਿਆਦਾ ਭਰੋਸਾ ਕਰਦੇ ਹਨ (ਹਾਂ ਕਦੇ ਕਦੇ ਆਮ ਲੋਕ ਕਿਸੇ ਧੋਖੇਬਾਜ਼ ਨੂੰ ਵੀ ਮਾਹਿਰ ਸਮਝ ਕਿ ਆਪਣਾ ਨੁਕਸਾਨ ਕਰਵਾ ਬੈਠਦੇ ਹਨ, ਪਰ ਮੈਂ ਇੱਥੇ ਸਿਰਫ਼ ਅਸਲ ਤੌਰ ਤੇ ਮਾਹਿਰਾਂ ਦੀ ਹੀ ਗੱਲ ਕਰ ਰਿਹਾ ਹਾਂ)
ਦੂਜੀ ਗੱਲ ਇਹ ਹੈ ਕਿ ਕਿਸੇ ਇੱਕ ਕਿੱਤੇ ਵਿੱਚ ਵੀ ਅੱਗੇ ਸਬ-ਕਿਸਮਾਂ ਹੁੰਦੀਆਂ ਹਨ ਅਤੇ ਉਹਨਾਂ ਦੇ ਵੀ ਅਲੱਗ-ਅਲੱਗ ਮਾਹਿਰ ਹੁੰਦੇ ਹਨ, ਜਿਵੇਂ ਕਿ ਇੱਕ ਹੈ ਆਮ ਡਾਕਟਰ, ਅਤੇ ਇੱਕ ਖਾਸ ਹੈ ਕੰਨ ਦਾ ਜਾਂ ਅੱਖ ਙਾਂ ਜਾਂ ਚਮੜੀ ਦਾ ਵਗੈਰਾ-ਵਗੈਰਾ।

ਇਸੇ ਤਰ੍ਹਾਂ ਦੀਨ ਏ ਇਸਲਾਮ ਵਿੱਚ ਵੀ ਅਲੱਗ-ਅਲੱਗ ਚੀਜ਼ਾਂ ਹਨ, ਜਿਨਾਂ ਦੇ ਅਲੱਗ-ਅਲੱਗ ਮਾਹਿਰ ਉੱਲਮਾ ਹੁੰਦੇ ਹਨ
ਜਿਵੇਂ ਕਿ ਕੁੱਝ ਕੁਰਆਨ ਦੇ ਮਾਹਿਰ ਹਨ ਅਤੇ ਕੁੱਝ ਹਦੀਸ ਦੇ ਮਾਹਿਰ ਹਨ
ਇਸੇ ਤਰ੍ਹਾਂ ਕੁਰਆਨ ਵਿੱਚ ਅੱਗੇ ਕਈ ਚੀਜਾਂ ਹਨ
ਜਿਵੇਂ ਕਿ ਕਿਰਆਤ, ਅਹਰੁਫ, ਫਿਕਹੀ ਮਸਾਇਲ, ਨਾਸ਼ਿਖ-ਮਨਸੂਖ ਆਦਿ ਇਹਨਾਂ ਦੇ ਵੀ ਅਲੱਗ ਅਲੱਗ ਮਾਹਿਰ ਹੁੰਦੇ ਹਨ
ਇਸੇ ਤਰ੍ਹਾਂ ਹਦੀਸ ਵਿੱਚ ਅੱਗੇ ਕਈ ਚੀਜਾਂ ਹਨ
ਕੁੱਝ ਹਦੀਸ ਦੇ ਰਾਵੀਆਂ ਦੇ, ਕੁੱਝ ਸਨਦਾਂ ਦੇ, ਕੁੱਝ ਹਦੀਸ ਵਿੱਚ ਇਲਲ ਦੇ, ਕੁੱਝ ਹਦੀਸ ਵਿੱਚ ਮਸਾਇਲ ਦੇ, ਕੁੱਝ ਨਾਸਿਖ-ਮਨਸੂਖ ਦੇ ਆਦਿ।
ਇਸੇ ਤਰ੍ਹਾਂ ਕੁੱਝ ਹਦੀਸ ਉੱਪਰ ਸਹੀ ਜਾਂ ਜ਼ਈਫ਼ ਦਾ ਹੁਕਮ ਲਗਾਉਣ ਦੇ ਮਾਹਿਰ ਹੁੰਦੇ ਹਨ। ਹਦੀਸ ਦੇ ਇਲਮ ਬਾਰੇ ਇਹਨਾਂ ਮਾਹਿਰੀਨਾਂ ਨੂੰ 'ਮੁਹੱਦੀਸੀਨ' ਕਿਹਾ ਜਾਂਦਾ ਹੈ। ਇਹ ਲੋਕ ਹਦੀਸ ਬਾਰੇ ਬਾਕੀਆਂ ਦੇ ਮੁਕਾਬਲੇ ਸਭ ਤੋਂ ਜਿਆਦਾ ਇਲਮ ਰੱਖਣ ਵਾਲੇ ਲੋਕ ਹਨ।
ਇਸ ਇਲਮ ਦੇ ਜਿਆਦਾਤਰ ਮਾਹਿਰ (ਪਹਿਲੇ 300 ਸਾਲ) ਵਿੱਚ ਗੁਜਰੇ ਹਨ।
ਇਸ ਉੱਮਤ ਦੇ ਸੁਨੇਹਰੀ ਦੌਰ ਜੋ ਕੇ ਪਹਿਲੀਆਂ 3-4 ਸਦੀਆਂ ਹਨ, ਅਤੇ ਇਹਨਾਂ ਜਮਾਨਿਆਂ ਬਾਰੇ ਨਬੀ (ﷺ) ਦੀ ਹਦੀਸ ਵੀ ਮੌਜੂਦ ਹੈ।
ਜਿਵੇਂ ਕਿ ਸਹਾਬਾ ਵਿੱਚੋਂ
1. ਅਬੂ ਹੁਰੈਰਾ (ਰਜ਼ੀ): 5374 ਹਦੀਸਾਂ ।
2. ਅਬਦੁੱਲਾ ਇਬਨੇ ਉਮਰ (ਰਜ਼ੀ): 2630 ਹਦੀਸਾਂ ।
3. ਅਨਸ ਇਬਨੇ ਮਲਿਕ (ਰਜ਼ੀ): 2286 ਹਦੀਸਾਂ ।
4. ਅੰਮਾ ਆਇਸ਼ਾ (ਰਜ਼ੀ): 2210 ਹਦੀਸਾਂ ।
5. ਅਬਦੁੱਲਾ ਇਬਨੇ ਅੱਬਾਸ (ਰਜ਼ੀ): 1660 ਹਦੀਸਾਂ ।
6. ਜਾਬਿਰ ਇਬਨੇ ਅਬਦੁੱਲਾ (ਰਜ਼ੀ): 1540 ਹਦੀਸਾਂ ।
7. ਅਬੂ ਸਈਦ ਅਲ ਖੁਦਰੀ (ਰਜ਼ੀ): 1170 ਹਦੀਸਾਂ ।
(ਰਜ਼ੀ ਅੱਲਾਹੂ ਅਨਹੁਮ ਅਜਮਾਈਨ)
ਇਸੇ ਤਰ੍ਹਾਂ ਤਾਬੀਈਨ ਅਤੇ ਤਬਾ ਤਾਬੀਈਨ ਅਤੇ ਉਹਨਾਂ ਤੋਂ ਬਾਅਦ ਵਾਲਿਆਂ ਵਿੱਚੋਂ ਕੁੱਝ ਨਾਮ

1. ਆਮਿਰ ਇਬਨੇ ਸ਼ਰਹੀਲ ਅਲ-ਸ਼ਾਬੀ 19-103
2. ਮੁਹੰਮਦ ਇਬਨੇ ਸਿਰੀਨ 33-110
3. ਮੁਹੰਮਦ ਇਬਨੇ ਸ਼ਿਹਾਬ ਅਜ਼-ਜ਼ੁਹਰੀ 50-124
4. ਅਬਦਲ ਮਲਿਕ ਇਬਨੇ ਜੁਰੈਜ 80-150
5. ਮਾਮਰ ਇਬਨੇ ਰਸ਼ੀਦ 95-153
6. ਸ਼ੁਬਾਹ ਇਬਨੇ ਅਲ-ਹੱਜਾਜ 82-160
7. ਸੁਫ਼ਯਾਨ ਅਸ਼-ਸ਼ੌਰੀ 97-161
8. ਮਾਲਿਕ ਇਬਨੇ ਅਨਸ 93-179
9. ਅਬਦੁੱਲਾ ਇਬਨੇ ਮੁਬਾਰਕ 118-181
10. ਵਕੀ ਇਬਨੇ ਅਲ-ਜੱਰਾਹ 129-197
11. ਸੁਫ਼ਯਾਨ ਇਬਨੇ ਉਯਾਨਹ 107-198
12. ਯਾਹਯਾ ਇਬਨੇ ਸਈਦ ਅਲ-ਕੱਤਾਨ 120-198
13. ਅਬਦਲ-ਰਹਿਮਾਨ ਇਬਨੇ ਮਹਿਦੀ 135-198

ਤੀਜੀ ਸਦੀ

14. ਅਬੂ ਦਾਊਦ ਅਤ-ਤਯਾਲਸੀ 133- 204
15. ਅਬਦਲ-ਰੱਜ਼ਾਕ ਇਬਨੇ ਹਮਾਮ 126-211
16. ਅਬਦੁੱਲਾ ਇਬਨੇ ਅਲ-ਜ਼ੁਬੈਰ ਅਲ-ਹੁਮਾਇਦੀ 219
17. ਅਬੂ ਉਬੈਦ ਅਲ-ਕਾਸਿਮ ਇਬਨੇ ਸੱਲਾਮ 157-224
18. ਮੁਹੰਮਦ ਇਬਨੇ ਸਾਦ 168-230
19. ਯਹਯਾ ਇਬਨੇ ਮਈਨ 158-233
20. ਅਲੀ ਇਬਨੇ ਅਲ-ਮਦੀਨੀ 161-234
21. ਅਬੂ ਬਕਰ ਇਬਨੇ ਅਬੀ ਸ਼ਯਬਾਹ 159-235
22. ਇਸਹਾਕ ਇਬਨੇ ਰਹਵੇਹ 161-238
23. ਅਹਿਮਦ ਇਬਨੇ ਹੰਬਲ 164-241
24. ਅਬਦੁੱਲਾ ਅਦ-ਦਾਰਮੀ 181-255

25. ਮੁਹੰਮਦ ਇਬਨੇ ਇਸਮਾਈਲ ਅਲ-ਬੁਖਾਰੀ 194-256
26. ਮੁਹੰਮਦ ਇਬਨੇ ਯਹਯਾ ਅਦ-ਦੁਹਲੀ 172-258
27. ਮੁਸਲਿਮ ਇਬਨੇ ਅਲ-ਹੱਜਾਜ 204-261
28. ਅਬੂ ਜ਼ੁਰਾਹ ਅਰ-ਰਾਜ਼ੀ 200-264
29. ਅਬੂ ਅਬਦੁੱਲਾ ਮੁਹੰਮਦ ਇਬਨੇ ਮਾਜਾ 209-273
30. ਅਬੂ ਦਾਊਦ ਸੁਲੇਮਾਨ ਇਬਨੇ ਅਲ-ਅਸ਼ਥ 202-275
31. ਬਕੀ ਇਬਨੇ ਮਖਲਦ ਅਲ-ਅੰਦਾਲੁਸੀ 201-276
32. ਅਬੂ ਹਾਤਿਮ ਅਰ-ਰਾਜ਼ੀ 195-277
33. ਅਬੂ ਈਸਾ ਅਲ-ਤਿਰਮਿਜ਼ੀ 209-279
34. ਅਬੂ ਬਕਰ ਅਲ-ਬੱਜ਼ਾਰ 210-292

ਅਤੇ ਇਸਤੋਂ ਬਾਅਦ ਹੋਰ ਬਹੁਤ ਸਾਰੇ।

ਆਓ ਉਸ ਭਰਮ ਵੱਲ ਵਾਪਿਸ ਆਈਏ।

ਤਾਂ ਪਹਿਲੀ ਗੱਲ ਤਾਂ ਇਹ ਕਿ ਕੋਈ ਵੀ ਅਹਿਲੇ ਹਦੀਸ ਆਪਣੇ ਕੋਲੋਂ ਕਿਸੇ ਹਦੀਸ ਨੂੰ ਸਹੀ ਜਾਂ ਜ਼ਈਫ਼ ਨਹੀਂ ਆਖਦਾ, ਉਹ ਇਹਨਾਂ ਮਾਹਿਰੀਨਾ ਦਾ ਹੁਕਮ ਹੀ ਅੱਗੇ ਦੱਸਦਾ ਹੈ।

ਆਓ ਅਸੀਂ ਇਸ ਮਾਮਲੇ ਨੂੰ ਇੱਕ ਉਦਾਹਰਨ ਦੇ ਨਾਲ ਸਮਝਦੇ ਹਾਂ।

ਨਮਾਜ਼ ਵਿੱਚ ਰਫ਼ੁਲ-ਯਦੈਨ ਨਾ ਕਰਨ ਵਾਲੇ ਵੈਸੇ ਤਾਂ ਸਿਰਫ਼ ਆਪਣੇ ਮਜਹਬ ਦੀ ਤਕਲੀਦ ਕਰਨ ਦੀ ਵਜ੍ਹਾ ਨਾਲ, ਨਬੀ (ﷺ) ਦੀ ਇਸ ਸੁੰਨਤ ਤੋਂ ਮੂੰਹ ਮੋੜ ਲੈਂਦੇ ਹਨ, ਪਰ ਜਦੋਂ ਕੋਈ ਇਹਨਾਂ ਦਾ ਹਵਾਰੀ ਇਸ ਬਾਰੇ ਸੱਚ ਜਾਣ ਲੈਂਦਾ ਹੈ, ਤਾਂ ਇਹ ਇਸਨੂੰ ਇਸ ਭਰਮ ਵਿੱਚ ਪਾ ਦਿੰਦੇ ਹਨ ਕਿ ਹਦੀਸਾਂ ਤਾਂ ਸਾਡੇ ਕੋਲ ਵੀ ਹਨ, ਪਰ ਇਹ ਅਹਿਲੇ ਹਦੀਸ ਉਹਨਾਂ ਨੂੰ ਜਈਫ਼ ਆਖ ਦਿੰਦੇ ਹਨ।

ਅਤੇ ਇਸ ਬਾਰੇ ਇੱਕ ਹਦੀਸ ਪੇਸ਼ ਕਰਨ ਦੀ ਕੋਸ਼ਿਸ਼ ਕਰਦੇ ਹਨ, ਹਾਲਾਂਕਿ ਇਹਨਾਂ ਦਾ ਮਕਸਦ ਹਦੀਸ ਨੂੰ ਮੰਨਣ ਕਰਕੇ ਨਹੀਂ, ਬਲਕਿ ਸਿਰਫ਼ ਆਪਣੇ ਹਵਾਰੀਆਂ ਨੂੰ ਟਿਕਾਈ ਰੱਖਣਾ ਹੁੰਦਾ ਹੈ।

ਹਾਲਾਂਕਿ ਮੁਹੱਦੀਸੀਨ (ਹਦੀਸ ਦੇ ਮਾਹਿਰੀਨਾ) ਨੇ ਇਸ ਹਦੀਸ ਨੂੰ ਜ਼ਈਫ਼ ਕਿਹਾ ਹੈ

ਮੁਹੱਦੀਸੀਨ ਦੀ ਬਹੁਗਿਣਤੀ ਨੇ ਇਸ ਹਦੀਸ ਨੂੰ ਜ਼ਈਫ਼ (ਕਮਜ਼ੋਰ) ਅਤੇ ਮਅਲੂਲ ਕਰਾਰ ਦਿੱਤਾ ਹੈ:
(1) ਅਬਦੁੱਲਾ ਇਬਨ ਅਲ-ਮੁਬਾਰਕ (181) ਨੇ ਕਿਹਾ
'ਲਮ ਯਸਬੁਤ ਹਦੀਸ ਇਬਨ ਮਸਊਦ'
ਇਬਨ ਮਸਊਦ ਦੀ ਤਰਫ ਮਨਸੂਬ ਇਹ ਹਦੀਸ ਸਾਬਤ ਨਹੀਂ ਹੈ।
ਸੁਨਨ ਤਿਰਮਿਜ਼ੀ 256

(2) ਇਮਾਮ ਸ਼ਾਫੀ (204)
ਨੇ ਰਫੁਲ-ਯਦੈਨ ਨਾ ਕਰਨ ਦੀਆਂ ਹਦੀਸਾਂ ਨੂੰ ਰੱਦ ਕੀਤਾ ਕਿ ਇਹ ਸਾਬਤ ਨਹੀਂ ਹਨ।
(ਕਿਤਾਬ ਅਲ ਉੱਮ ਜਿਲਦ 7 ਪੰਨਾ 201
ਸੁਨਨ ਅਲ-ਕੁਬਰਾ ਬੇਹਾਕੀ 2/81
ਅਤੇ ਫਤਹਲ-ਬਾਰੀ 220/2)

(3) ਇਮਾਮ ਅਹਿਮਦ ਇਬਨ ਹੰਬਲ (241)
ਨੇ ਇਸ ਹਦੀਸ 'ਤੇ ਕਲਾਮ ਕੀਤਾ ਹੈ
(ਜੁਜ਼ ਰਫੁਲ-ਯਦੈਨ 32,
ਅਬਦੁੱਲਾ ਬਿਨ ਅਹਿਮਦ ਦੁਆਰਾ ਮਸਾਇਲ ਅਹਿਮਦ 1/ 240 ਰਕਮ 326)

(4) ਅਬੂ ਹਾਤਿਮ ਅਲ-ਰਾਜ਼ੀ (277) ਨੇ ਕਿਹਾ:
ਇਹ ਹਦੀਸ ਖਤਾ ਹੈ  (ਇਲਲ ਅਲ ਹਦੀਸ 96/1 258)

(5) ਇਮਾਮ ਦਾਰਕੁਤਨੀ (385)
ਨੇ ਇਸ ਹਦੀਸ ਨੂੰ ਗੈਰ ਮਹਿਫੂਜ਼ ਕਰਾਰ ਦਿੱਤਾ ਹੈ।
(ਅਲ ਇਲਲ ਦਾਰਕੁਤਨੀ ਜਿਲਦ 5, ਪ 173 ਅੰਕ: 804)

(6) ਹਾਫ਼ਿਜ਼ ਇਬਨ ਹਿੱਬਾਨ (354)
ਇਹ ਹਦੀਸ ਅਸਲ ਵਿੱਚ ਸਭ ਤੋਂ ਜਿਆਦਾ ਜ਼ਈਫ਼ (ਕਮਜ਼ੋਰ) ਹੈ, ਕਿਉਂਕਿ ਇਸ ਵਿੱਚ ਇੱਲਤਾਂ ਹਨ ਜੋ ਇਸਨੂੰ ਬਾਤਿਲ (ਰੱਦ) ਕਰਾਰ ਦਿੰਦੀਆਂ ਹਨ.
(ਤਲਖੀਸ ਅਲ ਹਬੀਰ 1/222 ਹ 328, ਅਲ-ਬਦਰ ਅਲ-ਮੁਨੀਰ 3/494)

(7) ਇਮਾਮ ਅਬੂ ਦਾਉਦ (275)
ਨੇ ਕਿਹਾ: ਇਹ ਹਦੀਸ ਇੱਕ ਲੰਬੀ ਹਦੀਸ ਤੋਂ ਸੰਖੇਪ ਹੈ, ਅਤੇ ਇਹ ਇਹਨਾਂ ਸ਼ਬਦਾਂ ਨਾਲ ਸਹੀ ਨਹੀਂ ਹੈ।
(ਸੁਨਨ ਅਬੂ ਦਾਊਦ 748, ਮਿਸ਼ਕਾਤ ਅਲ-ਮਸਾਬੀਹ 809)

(8) ਯਹਯਾ ਬਿਨ ਆਦਮ (203)
(ਜੁਜ਼ ਰਫੁਲ-ਯਦੈਨ 32, ਤਲਖੀਸ ਅਲ ਹਬੀਰ 1/222)

(9) ਅਬੂ ਬਕਰ ਅਹਿਮਦ ਬਿਨ ਉਮਰ ਅਲ-ਬੱਜ਼ਾਰ (292)
ਨੇ ਇਸ ਹਦੀਸ ਦੀ ਜਾਂਚ ਕੀਤੀ।
(ਤਮਹੀਦ 9/220-221)

(10) ਮੁਹੰਮਦ ਬਿਨ ਵਦਾਹ (289)
ਨੇ ਤਰਕ ਏ ਰਫੁਲ ਯਦੈਨ ਦੀਆਂ ਸਾਰੀਆਂ ਹਦੀਸਾਂ ਨੂੰ ਕਮਜ਼ੋਰ ਕਿਹਾ।
(ਤਮਹੀਦ 9/221)

(11) ਇਮਾਮ ਬੁਖਾਰੀ (252)
(ਜੁਜ਼ ਰਫੁਲ-ਯਦੈਨ 32, ਤਲਖੀਸ ਅਲ ਹਬੀਰ 1/222)

(12) ਇਬਨ ਅਲ-ਕੱਤਾਨ (628) ਤੋਂ  ਜੈਅਲੀ ਹਨਫੀ ਨੇ ਹਵਾਲਾ ਦਿੱਤਾ ਕਿ ਉਹਨਾਂ ਨੇ ਇਸ ਜ਼ਿਆਦਤ (ਦੁਬਾਰਾ ਅਜਿਹਾ ਨਾ ਕਰਦੇ) ਨੂੰ ਇੱਕ ਗਲਤੀ ਕਿਹਾ।
(ਨਸਬ ਉਰ ਰਿਆਇਆ 1/395)

(13) ਅਬਦੁਲ ਹੱਕ ਅਲ-ਸ਼ਬੀਲੀ ਨੇ ਕਿਹਾ
ਸਹੀ ਨਹੀਂ ਹੈ
(ਅਲ-ਅਹਕਾਮ ਅਲ-ਵਾਸਤੀ ਜ 1 ਸ 367)

(14) ਇਬਨ ਅਲ-ਮੁਲੱਕਨ (804)
ਨੇ ਜ਼ਈਫ਼ (ਕਮਜ਼ੋਰ) ਕਿਹਾ।
(ਅਲ-ਬਦਰ ਅਲ-ਮੁਨੀਰ 3/492)

(15) ਇਮਾਮ ਹਾਕਿਮ (405)
(ਅਲ-ਬਦਰ ਅਲ-ਮੁਨੀਰ 3/493)

(16) ਅਨ-ਨਵਵੀ (670) ਨੇ ਕਿਹਾ
ਇਸ ਹਦੀਸ ਦੇ ਜ਼ਈਫ਼ (ਕਮਜ਼ੋਰ) ਹੋਣ 'ਤੇ ਸਹਿਮਤੀ ਹੈ
(ਖੁਲਾਸਾ ਅਲ ਅਹਕਾਮ 354/1 ਹ 180)

(17) ਮੁਹੰਮਦ ਬਿਨ ਨਸਰ ਅਲ-ਮਰਵਜ਼ੀ (294)
(ਬਾ ਹਵਾਲਾ ਨਸਬ ਉਰ ਰਿਆਇਆ 1/395)
(ਅਬਦਲ-ਹੱਕ ਸ਼ਬੀਲੀ (367/1) ਦੇ ਹਵਾਲੇ ਨਾਲ)

(18) ਇਬਨ ਕੁਦਾਮਾ ਅਲ-ਮਕਦਸੀ (620)
ਨੇ ਕਿਹਾ: ਜ਼ਈਫ਼ (ਕਮਜ਼ੋਰ)
(ਅਲ-ਮੁਗਨੀ ਜ 1 ਸ 295 ਅੰਕ: 690)

(19) ਅਲ-ਕੁਰਤੁਬੀ
(ਨੇ ਕਿਹਾ ਗੈਰ ਸਹੀ ਅਲ ਮਫਹੂਮ 2/19)

ਹੁਣ ਅੱਗੇ ਫੈਸਲਾ ਤੁਹਾਡਾ।